# ਵਿਸ਼ਾ ਸੂਚੀ

ਅਲ-ਮੁਜੀਬ ........................................................................ 3

ਦੁਆ ਅਤੇ ਉਸਦੀ ਕੁਬੂਲੀਅਤ ਬਾਰੇ ਕੁੱਝ ਜਰੂਰੀ ਗੱਲਾਂ ................................ 5

ਅਲ-ਮੁਜੀਬ ਦਾ ਅਤਾ ਕਰਨਾ ਬੇਮਿਸਾਲ ਹੈ। .......................................... 7

ਦੁਆ ਬਾਰੇ ਕੁੱਝ ਜਰੂਰੀ ਗੱਲਾਂ ........................................................ 13

ਦੁਆ ਦੀ ਮਕਬੂਲੀਅਤ ਦੇ ਲਿਹਾਜ਼ ਤੋਂ ਕੁੱਝ ਖਾਸ ਵਕਤ ............................ 15

## ਅਲ-ਮੁਜੀਬ

ਮੁਜੀਬ, ਮੂਲ (ਜੀਮ-ਵਾਵ-ਬਾ) ਤੋਂ ਆਇਆ ਹੈ।
ਜੋ ਤਿੰਨ ਮੁੱਖ ਅਰਥਾਂ ਵੱਲ ਇਸ਼ਾਰਾ ਕਰਦਾ ਹੈ।
ਪਹਿਲਾ ਅਰਥ ਜਵਾਬ ਦੇਣਾ, ਅਤੇ ਸਵੀਕਾਰ ਕਰਨਾ ਹੈ।
ਦੂਜਾ ਮੁੱਖ ਅਰਥ ਹੈ ਕੱਟਣਾ, ਰੁਕਾਵਟ ਨੂੰ ਦੂਰ ਕਰਨਾ ਅਤੇ
ਤੀਜਾ ਸੰਵਾਦ ਕਰਨਾ ਹੈ।

ਅੱਲ੍ਹਾ ਤਾਅਲਾ ਕੁਰਆਨ ਵਿਚ ਇਕ ਮੌਕੇ 'ਤੇ ਆਪਣੇ ਆਪ ਨੂੰ ਅਲ-ਮੁਜੀਬ, ਜਵਾਬ ਦੇਣ ਵਾਲਾ, ਦੁਆਂਵਾ ਕਬੂਲ ਕਰਨ ਵਾਲਾ, ਆਖਦੇ ਹਨ ਅਤੇ ਉਹ ਜੋ ਜਵਾਬ ਦੇਣ ਲਈ ਹਰ ਰੁਕਾਵਟ ਨੂੰ ਦੂਰ ਕਰਦਾ ਹੈ।
ਇਹ ਮੂਲ ਕੁਰਆਨ ਵਿੱਚ 43 ਵਾਰ ਪੰਜ ਵਿਉਤਪਤ ਰੂਪਾਂ ਵਿੱਚ ਆਇਆ ਹੈ।
ਇਹਨਾਂ ਰੂਪਾਂ ਦੀਆਂ ਉਦਾਹਰਨਾਂ ਹਨ
ਉਜੀਬੂ (ਮੈਂ ਜਵਾਬ ਦਿੰਦਾ ਹਾਂ),
ਇਸਤਜਾਬੂ (ਜਵਾਬ) ਅਤੇ
ਜਵਾਬਾ (ਉੱਤਰ)।

ਅਲ-ਮੁਜੀਬ, ਉਹ ਹੈ
ਜੋ ਦੁਆਵਾਂ ਦਾ ਜਵਾਬ ਦਿੰਦਾ ਹੈ ਅਤੇ
ਸਵਾਲ ਕਰਨ ਵਾਲਿਆਂ ਦੀਆਂ ਲੋੜਾਂ ਪੂਰੀਆਂ ਕਰਦਾ ਹੈ ਅਤੇ
ਜੋ ਉਸਨੂੰ ਪੁਕਾਰਦੇ ਹਨ, ਉਹਨਾਂ ਦੇ ਪੁਕਾਰਨ ਦਾ ਜਵਾਬ ਦਿੰਦਾ ਹੈ ਅਤੇ
ਮੱਖਲੂਕ ਦੀ, ਮਾਮਲਿਆਂ ਨੂੰ ਨਜਿੱਠਣ ਵਿੱਚ ਆਪਣੇ ਇਲਮ ਅਤੇ ਹਿਕਮਤ ਦੇ ਅਨੁਸਾਰ ਮਦਦ ਕਰਦਾ ਹੈ।
(ਇਸ ਇਲਮ ਅਤੇ ਹਿਕਮਤ ਵਾਲੇ ਨੁਕਤੇ ਨੂੰ ਧਿਆਨ ਵਿੱਚ ਰੱਖਿਆ ਜਾਵੇ, ਅਗਰ ਸਭ ਨੂੰ ਉਹ ਸਭ ਕੁੱਝ ਦੇ ਦਿੱਤਾ ਜੋ ਉਹ ਮੰਗਦੇ ਹਨ, ਤਾਂ ਜ਼ਮੀਨ ਉੱਪਰ ਫ਼ਸਾਦ ਫੈਲ ਜਾਵੇਗਾ)

ਅਲ-ਮੁਜੀਬ ਅਕਸਰ ਤੁਹਾਨੂੰ ਉਸ ਤੋਂ ਵੱਧ ਦਿੰਦਾ ਹੈ ਜੋ ਤੁਸੀਂ ਮੰਗਦੇ ਹੋ, ਉਹ ਤੁਹਾਨੂੰ ਉਸ ਨਾਲ ਜਵਾਬ ਦੇਵੇਗਾ ਜੋ ਤੁਹਾਨੂੰ ਚਾਹੀਦਾ ਹੈ ਅਤੇ ਜੋ ਤੁਹਾਡੇ ਲਈ ਸਭ ਤੋਂ ਵਧੀਆ ਹੈ।
ਉਹ ਸਾਰੀ ਮੱਖਲੂਕ ਦੀਆਂ ਬੇਨਤੀਆਂ ਦਾ ਜਵਾਬ ਦਿੰਦਾ ਹੈ ਜੋ ਉਸ ਨੂੰ ਪੁਕਾਰਦੇ ਹਨ ਉਹ ਜਿੱਥੇ ਵੀ ਹੋਣ ਅਤੇ ਭਾਂਵੇ ਉਹ ਕਿਸੇ ਵੀ ਸਥਿਤੀ ਵਿੱਚ ਹੋਣ, ਭਾਵੇਂ ਉਹ ਗਿਣਤੀ ਵਿੱਚ ਕਿੰਨੇ ਵੀ ਹੋਣ ਅਤੇ ਖਾਸ ਤੌਰ ਤੇ ਇਮਾਨ ਲਿਆਉਣ ਵਾਲਿਆਂ ਦੀਆਂ ਦੁਆਵਾਂ ਦਾ ਜਵਾਬ ਦਿੰਦਾ ਹੈ।

ਕਦੇ ਵੀ ਅਲ-ਮੁਜੀਬ ਨੂੰ ਸਵਾਲ ਕਰਨਾ ਬੰਦ ਨਾ ਕਰੋ, ਹਰ ਜ਼ਰੂਰਤ ਲਈ ਸਿਰਫ ਉਸਨੂੰ ਹੀ ਪੁਕਾਰੋ ਅਤੇ ਯਕੀਨ ਰੱਖੋ, ਉਹ ਤੁਹਾਡੇ ਲਈ ਸਭ ਤੋਂ ਵਧੀਆ ਤਰੀਕੇ ਨਾਲ ਜਵਾਬ ਦੇਵੇਗਾ। ਆਪਣੇ ਇਮਾਨ ਨੂੰ ਮਜ਼ਬੂਤ ਕਰਨ ਲਈ ਕੁਰਾਨ ਦੀਆਂ ਕਹਾਣੀਆਂ ਤੋਂ ਪ੍ਰੇਰਿਤ ਹੋਵੋ ਕਿ ਉਹ ਜਵਾਬ ਦੇਣ ਵਾਲਾ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ

| إِنَّ رَبِّى قَرِيبٌ مُّجِيبٌ |
|---|

ਅਤੇ ਥਮੂਦ (ਦੇ ਲੋਕਾਂ) ਵੱਲ (ਅਸੀਂ) ਉਨ੍ਹਾਂ ਦੇ ਭਰਾ ਸਾਲੇਹ ਨੂੰ ਭੇਜਿਆ।
ਉਸ ਨੇ ਕਿਹਾ, ਹੇ ਮੇਰੀ ਕੌਮ ! ਸਿਰਫ਼ ਅੱਲ੍ਹਾ ਦੀ ਹੀ ਇਬਾਦਤ ਕਰੋ, ਉਸ ਤੋਂ ਇਲਾਵਾ ਤੁਹਾਡਾ ਕੋਈ ਹੋਰ ਇਲਾਹ ਨਹੀਂ ਹੈ। ਉਸ ਨੇ ਤੁਹਾਨੂੰ ਧਰਤੀ ਚੋਂ ਕੱਢਿਆ ਅਤੇ ਤੁਹਾਨੂੰ ਇਸ ਵਿੱਚ ਵਸਾਇਆ,ਸੋ (ਤੁਸੀਂ) ਇਸਤਿਗ਼ਫ਼ਾਰ ਕਰੋ (ਉਸ ਤੋਂ ਮਾਫ਼ੀ ਮੰਗੋ) ਅਤੇ ਤੋਬਾ ਕਰਕੇ ਉਸ ਵੱਲ ਮੁੜੋ।
ਯਕੀਨਨ, ਮੇਰਾ ਰੱਬ ! ਨੇੜੇ ਅਤੇ ਜਵਾਬ ਦੇਣ ਵਾਲਾ ਹੈ.
(ਕਰੀਬ ਅਤੇ ਮੁਜੀਬ ਹੈ)
11:61

ਅੱਲ੍ਹਾ ਤਾਅਲਾ ਦਾ ਫਰਮਾਨ ਹੈ

| وَلَقَدْ نَادَىٰنَا نُوحٌ فَلَنِعْمَ ٱلْمُجِيبُونَ |
|---|

ਅਤੇ ਯਕੀਨਨ, ਨੂਹ ਨੇ ਸਾਨੂੰ ਪੁਕਾਰਿਆ, ਅਤੇ [ਅਸੀਂ] ਸਭ ਤੋਂ ਵਧੀਆ ਜਵਾਬ ਦੇਣ ਵਾਲੇ ਹਾਂ।
(ਅਸੀਂ ਉਨ੍ਹਾਂ ਵਿੱਚੋਂ ਸਭ ਤੋਂ ਵਧੀਆ ਹਾਂ ਜੋ ਪੁਕਾਰ ਦਾ ਜਵਾਬ ਦਿੰਦੇ ਹਨ)
(ਅਸੀਂ ਕਿਆ ਹੀ ਵਧੀਆ ਜਵਾਬ ਦੇਣ ਵਾਲੇ ਹਾਂ)
37:75

## ਦੁਆ ਅਤੇ ਉਸਦੀ ਕੁਬੂਲੀਅਤ ਬਾਰੇ ਕੁੱਝ ਜਰੂਰੀ ਗੱਲਾਂ

(1) ਮੋਮਿਨ ਦੀ ਕੋਈ ਵੀ ਦੁਆ ਵਿਅਰਥ ਨਹੀਂ ਜਾਂਦੀ।

ਇਸਦੇ ਤਿੰਨ ਤਰੀਕੇ ਹਨ
1. ਜਾਂ ਤਾਂ ਜੋ ਉਸਨੇ ਦੁਆ ਕੀਤੀ ਹੈ, ਉਹ ਉਸਨੂੰ ਅਤਾ ਕਰ ਦਿੱਤਾ ਜਾਂਦਾ ਹੈ
2. ਜਾਂ (ਮੰਗੀ ਹੋਈ ਚੀਜ਼ ਅਤਾ ਕਰਨ ਦੀ ਬਜਾਏ) ਉਸਤੋਂ ਕਿਸੇ ਮੁਸੀਬਤ ਨੂੰ ਦੂਰ ਕਰ ਦਿੱਤਾ ਜਾਂਦਾ ਹੈ
3. ਜਾਂ ਉਸਦੇ ਆਖਰਤ ਦੇ ਜ਼ਖੀਰੇ ਵਿੱਚ ਜਮਾਂ ਕਰ ਲਿਆ ਜਾਂਦਾ ਹੈ।

(2) ਕਈ ਵਾਰ ਦੁਆ ਫੌਰਨ ਕੁਬੂਲ ਹੋ ਜਾਂਦੀ ਹੈ ਅਤੇ ਕਈ ਵਾਰ ਦੁਆ ਦੇਰ ਬਾਅਦ ਕੁਬੂਲ ਕੀਤੀ ਜਾਂਦੀ ਹੈ।

ਇਸ ਮਾਮਲੇ ਨੂੰ ਸਮਝਣ ਲਈ ਅਲ-ਮੁਜੀਬ, ਦੇ ਨਾਲ ਨਾਲ ਅੱਲ੍ਹਾ ਤਾਅਲਾ ਦੇ ਦੂਸਰੇ ਨਾਮਾਂ ਤੇ ਗੌਰ ਕਰੋ, ਖਾਸ ਤੌਰ ਤੇ ਇਹ ਨਾਮ
ਅਸ-ਸਮੀ (ਸਭ-ਸੁਣਨ ਵਾਲਾ),
ਅਲ-ਬਸੀਰ (ਸਭ-ਦੇਖਣ ਵਾਲਾ)

ਅਲ-ਵੱਹਾਬ (ਬਹੁਤ ਜਿਆਦਾ ਅਤਾ ਕਰਨ ਵਾਲਾ)
ਅਲ-ਹਕੀਮ (ਕਾਮਿਲ [ਸੰਪੂਰਨ] ਹਿਕਮਤ ਵਾਲਾ, ਸਭ-ਸਮਝਦਾਰ)
ਅਲ-ਅਲੀਮ (ਸੰਪੂਰਨ ਇਲਮ ਵਾਲਾ, ਸਭ-ਜਾਣਨ ਵਾਲਾ),

ਅਰਥਾਤ ਉਹ ਅਸ-ਸਮੀ ਹੈ, ਸਾਡੀਆਂ ਦੁਆਵਾਂ ਨੂੰ ਸੁਣਦਾ ਹੈ,
ਅਲ-ਬਸੀਰ ਹੈ, ਸਾਡੇ ਹਾਲਾਤ ਨੂੰ ਦੇਖ ਰਿਹਾ ਹੈ,
ਅਲ-ਵੱਹਾਬ ਹੈ, ਉਹ ਸਾਨੂੰ ਬਹੁਤ ਕੁੱਝ ਅਤਾ ਕਰਦਾ ਹੈ, ਅਤੇ ਹਰ ਇੱਕ ਨੂੰ ਆਪਣੇ ਹਿਸਾਬ ਨਾਲ ਅਤਾ ਕਰਦਾ ਹੈ।
ਉਹ ਅਲ-ਹਕੀਮ ਅਤੇ ਅਲ-ਅਲੀਮ ਹੈ, ਅਰਥਾਤ ਉਹ ਆਪਣੇ ਕਾਮਿਲ ਇਲਮ ਅਤੇ ਹਿਕਮਤ ਦੇ ਆਧਾਰ ਦੇ ਮੱਖਲੂਕ ਵਿੱਚ ਆਪਣੀਆਂ ਨੇਅਮਤਾਂ ਅਤੇ ਬਰਕਤਾਂ ਦੀ ਵੰਡ ਕਰਦਾ ਹੈ।
(ਉਸਦੀ ਵੰਡ ਨੂੰ ਸਮਝਣਾ ਬੜਾ ਮੁਸ਼ਕਿਲ ਕਿਤੇ ਕੱਖ ਦੇਵੇ ਕਿਤੇ ਲੱਖ ਦੇਵੇ
ਕਿਤੇ ਜੰਮਦੇ ਲਈ ਬਿਮਾਰੀ ਦਾ ਹੁਕਮ ਦੇਵੇ, ਕਿਤੇ ਬੁੱਢੀ ਉਮਰ ਤੀਕ ਸ਼ਿਫ਼ਾਯਾਬ ਰੱਖੇ)
ਕਦੇ ਉਹ ਫ਼ੌਰਨ ਸਾਡੀ ਦੁਆ ਕੁਬੂਲ ਕਰ ਲੈਂਦਾ ਹੈ, ਤੇ ਕਦੇ ਸਾਡੀ ਭਲੇ ਲਈ ਉਸ ਵਿੱਚ ਦੇਰੀ ਕਰ ਦਿੰਦਾ ਹੈ। ਤੇ ਕਦੇ ਉਹ ਸਾਡੇ ਭਲੇ ਲਈ ਦੁਨੀਆ ਵਿੱਚ ਕਿਸੇ ਦੁਆ ਨੂੰ ਕੁਬੂਲ ਹੀ ਨਹੀਂ ਕਰਦਾ, ਬਲਕਿ ਆਖਰਤ ਦੇ ਜ਼ਖੀਰੇ ਲਈ ਜਮਾਂ ਕਰ ਲੈਂਦਾ ਹੈ।
ਉਹ ਸਾਡੀ ਭਲਾਈ ਦੇ ਮਾਮਲਿਆਂ ਦਾ ਸਭ ਤੋਂ ਬੇਹਤਰੀਨ ਜਾਣਕਾਰ ਹੈ। ਸਿਰਫ਼ ਉਹ ਹੀ ਜਾਣਦਾ ਹੈ ਕਿ ਕਿਹੜੀ ਚੀਜ਼ ਸਾਡੇ ਲਈ, ਕਦੋਂ ਅਤੇ ਕਿੱਥੇ ਲਾਭਦਾਇਕ ਹੈ ਅਤੇ ਕਦੋਂ ਅਤੇ ਕਿੱਥੇ ਹਾਨੀਕਾਰਕ ਹੈ।
ਇਸ ਲਈ ਦੁਆਵਾਂ ਦੇ ਮਾਮਲੇ ਵਿੱਚ ਕਦੇ ਵੀ ਨਿਰਾਸ਼ ਨਾ ਹੋਵੋ ਅਤੇ ਨਾ ਹੀ ਕਾਹਲੇ ਪਾਵੋ, ਅਤੇ ਨਾ ਹੀ ਅੱਲ੍ਹਾ ਤਾਅਲਾ ਤੋਂ ਬਦਜ਼ਨ ਹੋਵੋ (ਅਜਿਹੀਆਂ ਗੱਲਾਂ ਆਖ ਕੇ, ਕਿ ਉਹ ਤਾਂ ਸਾਡੀਆਂ ਦੁਆਵਾਂ ਕੁਬੂਲ ਨਹੀਂ ਕਰਦਾ)
ਅਤੇ ਨਾ ਹੀ ਇਸ ਮਾਮਲੇ ਵਿੱਚ ਘਮੰਡ ਅਤੇ ਤਕੱਬੁਰ ਤੋਂ ਕੰਮ ਲਵੋ।
(ਇਹ ਦੋ ਤਰੀਕੇ ਨਾਲ ਹੁੰਦਾ ਹੈ, ਇੱਕ ਇਹ ਕਿ ਕੋਈ ਇਨਸਾਨ ਰੱਬ ਤੋਂ ਕੋਈ ਦੁਆ ਹੀ ਨਾ ਕਰੇ, ਅਤੇ ਇਹ ਸਮਝੇ ਕਿ ਮੈਨੂੰ ਕੋਈ ਚੀਜ਼ ਮੰਗਣ ਦੀ ਲੋੜ ਨਹੀਂ।

ਦੂਜਾ ਇਹ ਕਿ, ਕੋਈ ਇਨਸਾਨ ਇਹ ਆਖਦਾ ਫਿਰੇ ਕਿ ਅੱਲ੍ਹਾ ਮੇਰੀ ਕੋਈ ਦੁਆ ਰੱਦ ਨਹੀਂ ਕਰ ਸਕਦਾ, ਜਾਂ ਕਿਸੇ ਬਾਰੇ ਇਹ ਮੰਨਣਾ ਕਿ ਇਸਦੀ ਤਾਂ ਕੋਈ ਦੁਆ ਰੱਦ ਨਹੀਂ ਕੀਤੀ ਜਾਂਦੀ ਜਿਵੇਂ ਕੁੱਝ ਲੋਕ ਆਪਣੇ ਸੂਫੀ ਪੀਰਾਂ ਬਾਰੇ ਮੁਸਤਜਾਬ ਅਦ ਦੁਆ ਹੋਣ ਦਾ ਦਾਅਵਾ ਕਰਦੇ ਰਹਿੰਦੇ ਹਨ, ਕੁਰਆਨ ਅਤੇ ਹਦੀਸ ਇਸ ਗੱਲ ਦੇ ਗਵਾਹ ਹਨ, ਕਿ ਅੱਲ੍ਹਾ ਤਾਅਲਾ ਨੇ ਆਪਣੇ ਸਭ ਤੋਂ ਮਹਿਬੂਬ ਬੰਦਿਆਂ ਯਾਨੀ ਕਿ ਨਬੀਆਂ ਦੀਆਂ ਵੀ ਕੁੱਝ ਦੁਆਵਾਂ ਦੁਨੀਆ ਉੱਪਰ ਕੁਬੂਲ ਨਹੀਂ ਕੀਤੀਆਂ।
ਅੱਲ੍ਹਾ ਤਾਅਲਾ ਅਲ-ਗ਼ਨੀ, ਅਲ-ਹਮੀਦ ਹੈ)

## ਅਲ-ਮੁਜੀਬ ਦਾ ਅਤਾ ਕਰਨਾ ਬੇਮਿਸਾਲ ਹੈ।

(ਹਦੀਸ ਏ ਕੁਦਸੀ)
ਅਬੂ ਇਦਰੀਸ ਖੁਲਾਨੀ ਰਵਾਇਤ ਕਰਦੇ ਹਨ ਅਬੂ ਜ਼ਰ (ਰਜੀ) ਤੋਂ
ਅਬੂ ਜ਼ਰ (ਰਜੀ) ਰਵਾਇਤ ਕਰਦੇ ਹਨ ਨਬੀ ﷺ ਤੋਂ
ਨਬੀ ﷺ ਰਵਾਇਤ ਕਰਦੇ ਹਨ ਅੱਲ੍ਹਾ ਸੁਬਹਾਨਾ ਵ ਤਾਅਲਾ ਤੋਂ
ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਫ਼ਰਮਾਇਆ

ਹੇ ਮੇਰੇ ਬੰਦੋ, ਮੈਂ ਜ਼ੁਲਮ ਨੂੰ ਆਪਣੀ ਨਫ਼ਸ (ਆਪਣੇ ਲਈ) ਹਰਾਮ ਕੀਤਾ ਹੈ ਅਤੇ ਇਸ ਨੂੰ ਤੁਹਾਡੇ ਵਿਚਕਾਰ ਵੀ ਹਰਾਮ ਕਰ ਦਿੱਤਾ ਹੈ, ਇਸ ਲਈ ਤੁਸੀਂ ਇੱਕ ਦੂਜੇ 'ਤੇ ਜ਼ੁਲਮ ਨਾ ਕਰੋ।

ਹੇ ਮੇਰੇ ਬੰਦੋ, ਤੁਸੀਂ ਸਾਰੇ ਗੁੰਮਰਾਹ ਹੋ, ਸਿਵਾਏ ਉਸ ਦੇ ਜਿਸ ਨੂੰ ਮੈਂ ਹਦਾਇਤ ਦਿੱਤੀ, ਇਸ ਲਈ ਮੇਰੇ ਕੋਲੋਂ ਹਦਾਇਤ ਮੰਗੋ, ਮੈਂ ਤੁਹਾਨੂੰ ਹਦਾਇਤ ਅਤਾ ਕਰਾਂਗਾ (ਮੈਂ ਤੁਹਾਡੀ ਅਗਵਾਈ ਕਰਾਂਗਾ)

ਹੇ ਮੇਰੇ ਬੰਦੋ, ਤੁਸੀਂ ਸਾਰੇ ਭੁੱਖੇ ਹੋ, ਸਿਵਾਏ ਉਸ ਦੇ ਜਿਸ ਨੂੰ ਮੈਂ ਖੁਆਇਆ, ਇਸ ਲਈ ਮੈਥੋਂ ਭੋਜਨ ਮੰਗੋ, ਮੈਂ ਤੁਹਾਨੂੰ ਖੁਆਵਾਂਗਾ।

ਹੇ ਮੇਰੇ ਬੰਦੋ, ਤੁਸੀਂ ਸਾਰੇ ਨੰਗੇ ਹੋ, ਸਿਵਾਏ ਜਿਸ ਨੂੰ ਮੈਂ ਪਹਿਨਾਇਆ, ਇਸ ਲਈ ਮੈਥੋਂ ਕੱਪੜੇ ਮੰਗੋ ਅਤੇ ਮੈਂ ਤੁਹਾਨੂੰ ਪਹਿਨਾਵਾਂਗਾ।

ਹੇ ਮੇਰੇ ਬੰਦੋ, ਤੁਸੀਂ ਰਾਤ ਅਤੇ ਦਿਨ ਗੁਨਾਹ ਕਰਦੇ ਹੋ ਅਤੇ ਮੈਂ ਸਾਰੇ ਗੁਨਾਹਾਂ ਨੂੰ ਮਾਫ਼ ਕਰਦਾ ਹਾਂ, ਇਸ ਲਈ ਮੇਰੇ ਕੋਲੋਂ ਮਾਫ਼ੀ ਮੰਗੋ (ਇਸਤਿਗ਼ਫ਼ਾਰ ਕਰੋ) ਅਤੇ ਮੈਂ ਤੁਹਾਨੂੰ ਮਾਫ਼ ਕਰ ਦਿਆਂਗਾ।

ਹੇ ਮੇਰੇ ਬੰਦੋ, ਤੁਸੀਂ ਕਦੇ ਵੀ ਮੈਨੂੰ ਨੁਕਸਾਨ ਪਹੁੰਚਾਉਣ ਦੇ ਯੋਗ ਨਹੀਂ ਹੋਵੋਗੇ, ਕਿ ਤੁਸੀਂ ਮੈਨੂੰ ਨੁਕਸਾਨ ਪਹੁੰਚਾ ਸਕੋ ਅਤੇ ਤੁਸੀਂ ਕਦੇ ਵੀ ਮੈਨੂੰ ਲਾਭ ਪਹੁੰਚਾਉਣ ਦੇ ਯੋਗ ਨਹੀਂ ਹੋਵੋਗੇ, ਕਿ ਤੁਸੀਂ ਮੈਨੂੰ ਲਾਭ ਪਹੁੰਚਾ ਸਕੋ

ਹੇ ਮੇਰੇ ਬੰਦੋ, ਜੇਕਰ ਤੁਹਾਡੇ ਵਿੱਚੋਂ ਪਹਿਲੇ ਅਤੇ ਤੁਹਾਡੇ ਵਿੱਚੋਂ ਆਖਰੀ ਅਤੇ ਤੁਹਾਡੇ ਵਿੱਚੋਂ ਮਨੁੱਖ ਅਤੇ ਤੁਹਾਡੇ ਵਿੱਚੋਂ ਜਿੰਨ, (ਇਹ ਸਾਰੇ ਦੇ ਸਾਰੇ ਮਿਲਕੇ) ਤੁਹਾਡੇ ਵਿੱਚਲੇ ਇੱਕ ਬਹੁਤ ਹੀ ਮੁੱਤਕੀ ਦਿਲ ਵਾਲੇ ਇਨਸਾਨ ਵਾਂਗ ਹੁੰਦੇ (ਹੋ ਜਾਣ), ਤਾਂ ਇਸ ਨਾਲ ਮੇਰੀ ਬਾਦਸ਼ਾਹਤ ਵਿੱਚ ਕੋਈ ਵਾਧਾ ਨਹੀਂ ਹੋ ਸਕਦਾ

ਹੇ ਮੇਰੇ ਬੰਦੋ, ਜੇਕਰ ਤੁਹਾਡੇ ਵਿੱਚੋਂ ਪਹਿਲੇ ਅਤੇ ਤੁਹਾਡੇ ਵਿੱਚੋਂ ਆਖਰੀ ਅਤੇ ਤੁਹਾਡੇ ਵਿੱਚੋਂ ਮਨੁੱਖ ਅਤੇ ਤੁਹਾਡੇ ਵਿੱਚੋਂ ਜਿੰਨ, (ਇਹ ਸਾਰੇ ਦੇ ਸਾਰੇ ਮਿਲਕੇ) ਇੱਕ ਬਹੁਤ ਹੀ ਦੁਸ਼ਟ ਦਿਲ ਵਾਲੇ ਇਨਸਾਨ ਵਾਂਗ ਹੁੰਦੇ (ਹੋ ਜਾਣ), ਤਾਂ ਇਸ ਨਾਲ ਮੇਰੀ ਬਾਦਸ਼ਾਹਤ ਵਿੱਚ ਕੋਈ ਘਾਟ ਨਹੀਂ ਹੋ ਸਕਦੀ

ਹੇ ਮੇਰੇ ਬੰਦੋ, ਜੇਕਰ ਤੁਹਾਡੇ ਵਿੱਚੋਂ ਪਹਿਲੇ ਅਤੇ ਤੁਹਾਡੇ ਵਿੱਚੋਂ ਆਖਰੀ ਅਤੇ ਤੁਹਾਡੇ ਵਿੱਚੋਂ ਮਨੁੱਖ ਅਤੇ ਤੁਹਾਡੇ ਵਿੱਚੋਂ ਜਿੰਨ, (ਇਹ ਸਾਰੇ ਦੇ ਸਾਰੇ ਮਿਲਕੇ) ਇੱਕ ਖੁੱਲ੍ਹੇ ਮੈਦਾਨ ਵਿੱਚ ਖੜ੍ਹੇ ਹੋ ਕੇ ਮੇਰੇ ਕੋਲੋਂ ਮੰਗਣ ਅਤੇ ਮੈਂ ਹਰ ਇੱਕ ਨੂੰ ਉਹ ਅਤਾ ਕਰ ਦੇਵਾਂ ਜੋ ਉਹ ਮੰਗਦਾ ਹੈ, ਤਾਂ ਇਸ ਨਾਲ ਮੇਰੇ ਕੋਲ ਜੋ ਕੁਝ ਹੈ ਉਹ ਇੰਨਾ ਵੀ ਘੱਟ ਨਹੀਂ ਹੋਵੇਗਾ, ਜਿੰਨਾਂ ਇੱਕ ਸੂਈ ਸਮੁੰਦਰ ਵਿੱਚ ਡਬੋ ਕੇ ਕੱਢ ਲੈਣ ਤੇ ਸਮੁੰਦਰ ਵਿੱਚੋਂ ਘੱਟ ਹੁੰਦਾ ਹੈ।

ਹੇ ਮੇਰੇ ਬੰਦੋ, ਇਹ ਤੁਹਾਡੇ ਅਮਲ ਹੀ ਹਨ ਜੋ ਮੈਂ ਤੁਹਾਡੇ ਲਈ ਲਿਖਦਾ ਹਾਂ ਅਤੇ ਫਿਰ ਤੁਹਾਨੂੰ ਬਦਲਾ ਦਿੰਦਾ ਹਾਂ। (ਇਹ ਤੁਹਾਡੇ ਅਮਲਾਂ ਦਾ ਹੀ ਲੇਖਾ ਹੈ, ਫਿਰ ਮੈਂ ਤੁਹਾਨੂੰ ਬਦਲਾ ਦਿਆਂਗਾ), ਇਸ ਲਈ ਜਿਸਨੇ ਖੈਰ (ਭਲਾਈ ਅਤੇ ਚੰਗਿਆਈ) ਪਾਈ, ਉਹ ਅੱਲ੍ਹਾ ਦੀ ਹਮਦ (ਉਸਤਤ) ਕਰੇ, ਅਤੇ ਜਿਸ ਨੇ ਇਸ ਤੋਂ ਇਲਾਵਾ ਕੁੱਝ ਹੋਰ ਪਾਇਆ, ਉਹ ਆਪਣੇ ਆਪ ਤੋਂ ਬਿਨਾਂ ਕਿਸੇ ਹੋਰ ਨੂੰ ਦੋਸ਼ ਨਾ ਦੇਵੇ।
(ਜਿਸਨੂੰ ਖੈਰ (ਪਹੁੰਚੀ, ਲੱਭੀ, ਹਾਸਿਲ) ਹੋਈ, ਉਹ ਅੱਲ੍ਹਾ ਦੀ ਹਮਦ ਕਰੇ, ਜਿਸਨੂੰ ਇਸਤੋਂ ਇਲਾਵਾ ਕੁੱਝ ਹੋਰ ਪਹੁੰਚਿਆ, ਉਹ ਆਪਣੇ ਆਪ ਨੂੰ ਹੀ ਦੋਸ਼ ਦੇਵੇ)

ਸਈਦ ਨੇ ਕਿਹਾ ਕਿ ਜਦੋਂ ਅਬੂ ਇਦਰੀਸ ਖੁਲਾਨੀ ਇਹ ਹਦੀਸ ਬਿਆਨ ਕਰਦੇ ਤਾਂ ਉਹ ਆਪਣੇ ਗੋਡਿਆਂ ਦੇ ਭਾਰ ਬੈਠ ਜਾਂਦੇ।
ਸਹੀ ਮੁਸਲਿਮ 2577 (6572)

ਅਲ ਮੁਜੀਬ ਦੁਆਂਵਾ ਨੂੰ ਕਬੂਲ ਕਰਦਾ ਹੈ
ਉਬਾਦਾ ਬਿਨ ਸਾਮਿਤ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ ﷺ ਨੇ ਫ਼ਰਮਾਇਆ ਧਰਤੀ ਉੱਪਰ ਕੋਈ ਵੀ ਮੁਸਲਮਾਨ ਅਜਿਹਾ ਨਹੀਂ, ਕਿ ਉਹ ਅੱਲ੍ਹਾ ਨੂੰ ਕਿਸੇ ਦੁਆ ਲਈ ਪੁਕਾਰਦਾ ਹੈ, ਪਰ ਇਹ ਕਿ ਅੱਲ੍ਹਾ ਤਾਅਲਾ ਉਸਨੂੰ ਉਹ ਅਤਾ ਕਰ ਦਿੰਦਾ ਹੈ ਜਾਂ ਉਸਤੋਂ ਬਰਾਬਰ ਦੀ ਬੁਰਾਈ ਨੂੰ ਟਾਲ ਦਿੰਦਾ ਹੈ (ਦੂਰ ਕਰ ਦਿੰਦਾ ਹੈ), ਜਿੰਨਾ ਚਿਰ ਉਹ ਕਿਸੇ ਗੁਨਾਹ, ਜਾਂ ਰਿਸ਼ਤੇਦਾਰੀ ਦੇ ਬੰਧਨਾਂ ਨੂੰ ਤੋੜਨ ਲਈ ਦੁਆ ਨਹੀਂ ਕਰਦਾ।
ਤਾਂ ਲੋਕਾਂ ਵਿੱਚੋਂ ਇੱਕ ਆਦਮੀ ਨੇ ਕਿਹਾ, ਕੀ ਹੋਵੇਗਾ ਜੇ ਅਸੀਂ (ਦੁਆ ਮੰਗਣ ਵਿੱਚ) ਵਾਧਾ ਕਰੀਏ, ਤਾਂ ਨਬੀ ﷺ ਨੇ ਫ਼ਰਮਾਇਆ ਅੱਲ੍ਹਾ ਤਾਅਲਾ ਇਸ ਤੋਂ ਵੱਧ ਦੇਣ ਵਾਲਾ ਹੈ।
ਤਿਰਮਿਜ਼ੀ 3573 ਹਸਨ
ਇਮਾਮ ਤਿਰਮਿਜ਼ੀ ਨੇ ਕਿਹਾ ਇਹ ਹਦੀਸ ਇਸ ਸਨਦ ਨਾਲ ਹਸਨ ਸਹੀ ਗ਼ਰੀਬ ਹੈ।

ਅਬੂ ਸਈਦ ਖੁਦਰੀ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ ﷺ ਨੇ ਫ਼ਰਮਾਇਆ
ਕੋਈ ਵੀ ਮੁਸਲਮਾਨ ਅਜਿਹਾ ਨਹੀਂ ਹੈ ਜੋ ਅਜਿਹੀ ਦੁਆ ਕਰਦਾ ਹੈ ਜਿਸ ਵਿੱਚ ਕੋਈ ਗੁਨਾਹ ਜਾਂ ਰਿਸ਼ਤੇਦਾਰੀ ਦੇ ਸਬੰਧਾਂ ਨੂੰ ਤੋੜਨਾ ਨਹੀਂ ਹੈ, ਪਰ ਇਹ ਕਿ ਅੱਲ੍ਹਾ ਉਸਨੂੰ ਇਸਦੇ ਲਈ ਤਿੰਨ ਚੀਜ਼ਾਂ ਵਿੱਚੋਂ ਇੱਕ ਦੇਵੇਗਾ

1. ਉਸਦੀ ਦੁਆ ਜਲਦੀ ਹੀ ਪੂਰੀ ਕਰ ਦੇਵੇਗਾ ਜਾਂ
2. ਇਸਨੂੰ ਆਖਰਤ ਵਿੱਚ ਉਸਦੇ ਲਈ ਜ਼ਾਖੀਰਾ ਕਰ ਦੇਵੇਗਾ ਜਾਂ
3. ਉਸ ਵਰਗੀ ਬੁਰਾਈ ਨੂੰ ਉਸ ਤੋਂ ਦੂਰ ਕਰ ਦੇਵੇਗਾ

ਉਨ੍ਹਾਂ ਨੇ ਕਿਹਾ, ਫਿਰ ਤਾਂ ਅਸੀਂ ਹੋਰ ਦੁਆਂਵਾ ਮੰਗਾਂਗੇ।
ਨਬੀ ﷺ ਨੇ ਫ਼ਰਮਾਇਆ, ਅੱਲ੍ਹਾ ਤਾਅਲਾ ਇਸ ਤੋਂ ਵੱਧ ਦੇਣ ਵਾਲਾ ਹੈ।
ਮੁਸਨਦ ਅਹਿਮਦ 11113 ਸਹੀ (ਅਲਬਾਨੀ, ਫੀ ਤਖਰੀਜ਼ ਮਿਸ਼ਕਾਤ)

ਦੁਆ ਲਈ ਸਬਰ ਅਤੇ ਉਮੀਦ ਜਰੂਰੀ ਹੈ।
ਇਹ ਵੀ ਜਰੂਰੀ ਨਹੀਂ ਕਿ ਹਰ ਦੁਆ ਦੁਨੀਆ ਉੱਪਰ ਹੀ ਪੂਰੀ ਕਰ ਦਿੱਤੀ ਜਾਵੇ, ਕੁੱਝ ਦੁਆਂਵਾ ਦਾ ਮਾਮਲਾ ਉੱਪਰ ਦਿੱਤੇ ਤਿੰਨ ਤਰੀਕਿਆਂ ਵਿੱਚੋਂ ਬਾਕੀ ਦੇ ਦੋ ਮਾਮਲਿਆਂ ਵਿੱਚੋਂ ਵੀ ਹੋ ਸਕਦਾ ਹੈ।
ਇਸ ਲਈ ਦੁਆ ਤੋਂ ਬਾਅਦ ਕਾਹਲੇ ਨਾ ਪਵੋ, ਅਤੇ ਨਾ ਹੀ ਨਿਰਾਸ਼ ਹੋਵੋ।
ਬਲਕਿ ਇਸ ਗੱਲ ਤੇ ਧਿਆਨ ਦੇਵੋ ਕਿ ਤੁਸੀਂ ਕਿੰਨੀਆਂ ਦੁਆਵਾਂ ਕਰਦੇ ਹੋ, ਅਤੇ ਇਸ ਗੱਲ ਦੀ ਖੁਸੀ ਮਾਣੋ ਕਿ ਅਸੀਂ ਮੁਸਲਮਾਨ ਹਾਂ ਅਤੇ ਅੱਲ੍ਹਾ ਅਲ ਮੁਜੀਬ ਨੇ ਸਾਡੀ ਦੁਆ, ਤਿੰਨ ਤਰੀਕਿਆਂ ਵਿੱਚੋਂ ਕਿਸੇ ਇੱਕ ਵਿੱਚ ਕਬੂਲ ਕਰ ਲਈ ਹੈ।

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ ﷺ ਨੇ ਫ਼ਰਮਾਇਆ
ਤੁਹਾਡੇ ਵਿੱਚੋਂ ਹਰ ਇੱਕ ਦਾ ਜਵਾਬ ਦਿੱਤਾ ਜਾਵੇਗਾ ਜਦੋਂ ਤੱਕ ਉਹ ਜਲਦੀ (ਜਲਦਬਾਜ਼ੀ) ਨਹੀਂ ਕਰਦਾ। (ਜਲਦੀ ਇਹ ਹੈ ਕਿ) ਉਹ ਕਹਿੰਦਾ ਹੈ, ਮੈਂ ਦੁਆ ਕੀਤੀ, ਪਰ ਇਸਦਾ ਜਵਾਬ ਨਹੀਂ ਦਿੱਤਾ ਗਿਆ।

[ਤੁਹਾਡੇ ਵਿੱਚੋਂ ਹਰ ਇੱਕ ਦੀ ਦੁਆ ਸਵੀਕਾਰ ਕੀਤੀ ਜਾਂਦੀ ਹੈ, ਜਦੋਂ ਤੱਕ ਉਹ ਜਲਦੀ ਨਹੀਂ ਕਰਦਾ। (ਜਲਦੀ ਇਹ ਹੈ ਕਿ) ਉਹ ਕਹਿਣ ਲੱਗ ਪੈਂਦਾ ਹੈ, ਮੈਂ ਦੁਆ ਕੀਤੀ ਪਰ ਕਬੂਲ ਨਹੀਂ ਹੋਈ।]
ਤਿਰਮਿਜ਼ੀ 3387 ਸਹੀ

ਇੱਕ ਕਥਨ ਹੈ, ਕਿ ਮੈਂ ਆਪਣੇ ਆਪ ਨੂੰ ਦੁਆ ਦੇ ਜਵਾਬ ਲਈ ਚਿੰਤਾ ਵਿੱਚ ਨਹੀਂ ਪਾਉਂਦਾ, ਪਰ ਮੈਂ ਦੁਆ ਕਰਨ ਲਈ ਚਿੰਤਾ ਜਰੂਰ ਕਰਦਾ ਹਾਂ, ਕਿਉਂਕਿ ਮੈਂ ਜਾਣਦਾ ਹਾਂ ਕਿ ਕੋਈ ਨਾ ਕੋਈ ਜਵਾਬ ਤਾਂ ਇਸ ਦੇ ਨਾਲ ਜਰੂਰ ਆਵੇਗਾ !

ਨਬੀਆਂ ਦੇ ਸਤਿਕਾਰਤ ਅਤੇ ਉੱਚੇ ਰੁਤਬੇ ਦੇ ਬਾਵਜੂਦ, ਉਨ੍ਹਾਂ ਨੇ ਬਹੁਤ ਦੁੱਖ ਝੱਲੇ ਅਤੇ ਉਹਨਾਂ ਦੀਆਂ ਵੀ ਕੁੱਝ ਦੁਆਵਾਂ ਦੁਨੀਆ ਉੱਪਰ ਕਬੂਲ ਨਾ ਕੀਤੀਆਂ ਗਈਆ ਜਾਂ ਬਹੁਤ ਦੇਰ ਬਾਅਦ ਕਬੂਲ  ਕੀਤੀਆਂ ਗਈਆਂ।
ਇਸਦੇ ਉਲਟ ਜਦੋਂ ਅਸੀਂ ਕੋਈ ਦੁਆ ਕਰਦੇ ਹਾਂ, ਅਤੇ ਇਹ ਤੁਰੰਤ ਪੂਰੀ ਨਹੀਂ ਹੁੰਦੀ ਤਾਂ ਅਸੀਂ ਬੇਚੈਨ ਹੋ ਜਾਂਦੇ ਹਾਂ ਜਾਂ ਝੂਠੇ ਤੌਰ 'ਤੇ ਸਵੀਕਾਰ ਕਰ ਲੈਂਦੇ ਹਾਂ ਕਿ ਸਾਡਾ ਆਪਣੇ ਰੱਬ ਨਾਲ ਚੰਗਾ ਰਿਸ਼ਤਾ ਨਹੀਂ ਹੈ ਜਾਂ ਸਾਨੂੰ  ਕੋਈ ਸਜ਼ਾ ਦਿੱਤੀ ਜਾ ਰਹੀ ਹੈ।

ਪਰ ਕੁਰਆਨ ਵਿੱਚ, ਸਾਨੂੰ ਦੱਸਿਆ ਗਿਆ ਹੈ ਕਿ ਰਸੂਲ ਨੂਹ (ਅਲੇਹਿਸ ਸਲਾਮ) ਨੇ ਆਪਣੀ ਪਤਨੀ ਅਤੇ ਪੁੱਤਰ ਦੀ ਸੁਰੱਖਿਆ ਲਈ ਦੁਆਵਾਂ ਕੀਤੀਆਂ ਸਨ, ਪਰ ਫਿਰ ਵੀ ਜਦੋਂ ਲਹਿਰ ਆਈ, ਉਹਨਾਂ ਦੇ ਪਰਿਵਾਰ ਨੂੰ ਡੁਬੋ ਦਿੱਤਾ ਗਿਆ ਕਿਉਂਕਿ ਉਹ ਇਨਕਾਰ ਕਰਨ ਵਾਲੇ ਸਨ (ਵੇਖੋ 11:41-42 )

ਨਬੀ ਯੂਸਫ਼ (ਅਲੇਹਿਸ ਸਲਾਮ) ਇੱਕ ਮਾਸੂਮ ਬੱਚੇ ਸਨ।
ਕੀ ਤੁਸੀਂ ਸੋਚਦੇ ਹੋ ਕਿ ਉਹ ਆਪਣੇ ਹੀ ਭਰਾਵਾਂ ਦੁਆਰਾ ਖੂਹ ਵਿੱਚ ਸੁੱਟੇ ਜਾਣ ਅਤੇ ਮਰਨ ਲਈ ਛੱਡਣ ਦੇ ਲਾਇਕ ਸਨ ?

ਨਬੀ ਯਾਕੂਬ (ਅਲੇਹਿਸ ਸਲਾਮ), ਯੂਸਫ (ਅਲੇਹਿਸ ਸਲਾਮ) ਦੇ ਪਿਤਾ, ਆਪਣੇ ਬੱਚੇ ਦੇ ਗੁਆਚਣ ਨਾਲ ਬਹੁਤ ਦੁਖੀ ਸਨ।

ਕੀ ਤੁਹਾਨੂੰ ਨਹੀਂ ਲੱਗਦਾ ਕਿ ਉਹ ਆਪਣੇ ਬੱਚੇ ਦੀ ਸੁਰੱਖਿਅਤ ਵਾਪਸੀ ਲਈ ਹਰ ਰੋਜ਼ ਅੱਲ੍ਹਾ ਨੂੰ ਦੁਆਵਾਂ ਕਰਦੇ ਹੋਣਗੇ ?

ਅਸੀਂ ਜਾਣਦੇ ਹਾਂ ਕਿ ਯਾਕੂਬ (ਅਲੇਹਿਸ ਸਲਾਮ) ਦੀ ਦੁਆ ਦਾ ਜਵਾਬ ਦਿੱਤਾ ਗਿਆ ਸੀ ਕਿਉਂਕਿ ਉਹ ਆਪਣੇ ਪੁੱਤਰ ਨਾਲ ਦੁਬਾਰਾ ਮਿਲ ਗਏ ਸਨ।
ਹਾਲਾਂਕਿ, ਇਹ ਦਹਾਕਿਆਂ ਬਾਅਦ ਹੋਇਆ।
ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਯਕੀਨਨ, ਅਸੀਂ ਤੁਹਾਨੂੰ ਡਰ, ਭੁੱਖ, ਧਨ-ਦੌਲਤ, ਜਾਨਾਂ ਅਤੇ ਫਲਾਂ ਦੇ ਨੁਕਸਾਨ ਨਾਲ ਜ਼ਰੂਰ ਪਰਖਾਂਗੇ, ਪਰ ਅਸ-ਸਾਬੀਰੂਨ ਨੂੰ ਖੁਸ਼ਖਬਰੀ ਦੇ ਦਿਓ।
(ਪਰ ਸਬਰ ਕਰਨ ਵਾਲਿਆਂ ਨੂੰ ਖੁਸ਼ਖਬਰੀ ਦੇ ਦਿਓ)
2:155

ਅੱਲ੍ਹਾ ਤਾਅਲਾ ਦੇ ਇਸ ਨਾਮ ਨੂੰ ਸਿੱਖਣ ਨਾਲ ਸਾਨੂੰ ਸਮਝ ਆਉਂਦੀ ਹੈ ਕਿ ਅੱਲ੍ਹਾ ਤਾਅਲਾ ਜੋ ਵੀ ਕਰਦਾ ਹੈ, ਚੰਗਾ ਕਰਦਾ ਹੈ। ਅਸੀਂ ਉਨ੍ਹਾਂ ਚੁਣੌਤੀਆਂ ਨੂੰ ਮੁਸ਼ਕਿਲ ਜਾਂ ਸਜ਼ਾ ਦੀ ਤਰ੍ਹਾਂ ਦੇਖਦੇ ਹਾਂ ਜਿਨ੍ਹਾਂ ਦਾ ਅਸੀਂ ਇਸ ਵੇਲੇ ਸਾਹਮਣਾ ਕਰ ਰਹੇ ਹਾਂ। ਪਰ ਫਿਰ ਵੀ, ਦਰਦ ਅਤੇ ਸੰਘਰਸ਼ ਵਿੱਚੋਂ ਲੰਘਣ ਅਤੇ ਇਸ ਸਭ ਦੁਆਰਾ ਅੱਲ੍ਹਾ ਨੂੰ ਯਾਦ ਕਰਨ ਦਾ ਇਨਾਮ ਵੀ ਹੈ।
ਜਿੰਨੀ ਵੱਡੀ ਪਹਾੜੀ, ਉੱਨਾ ਹੀ ਵਧੀਆ ਇਨਾਮ। ਹਰ ਸੰਘਰਸ਼ ਸਾਨੂੰ ਅੱਲ੍ਹਾ ਦੇ ਨੇੜੇ ਲਿਆਉਂਦਾ ਹੈ। ਜੇਕਰ ਅਸੀਂ ਇਸ ਸੰਘਰਸ਼ ਨੂੰ ਪਛਾਣ ਲਵਾਂਗੇ, ਤਾਂ ਉਸ ਰਸਤੇ ਵਿੱਚ ਜੋ ਵੀ ਰੁਕਾਵਟ ਹੈ, ਅਸੀਂ ਉਸ ਨੂੰ ਦੂਰ ਕਰਨ ਦਾ ਰਸਤਾ ਲੱਭ ਲਵਾਂਗੇ।

ਕਿਸੇ ਨੇ ਨਹੀਂ ਕਿਹਾ ਕਿ ਟੀਚਾ ਪ੍ਰਾਪਤ ਕਰਨਾ ਆਸਾਨ ਹੁੰਦਾ ਹੈ. ਪਰ ਜੇ ਅਸੀਂ ਆਪਣੀ ਪਰਿਭਾਸ਼ਾ ਨੂੰ ਬਦਲਦੇ ਹਾਂ ਕਿ ਤੁਸੀਂ ਕੀ ਕੁਝ ਕਰ ਸਕਦੇ ਹੋ, ਤਾਂ ਇਹ ਆਸਾਨ ਹੈ
ਅੱਲ੍ਹਾ ਤਾਅਲਾ ਦੇ ਇਸ ਫਰਮਾਨ ਨੂੰ ਦੇਖੋ
ਅੱਲ੍ਹਾ ਤਾਅਲਾ ਕਿਸੇ ਵਿਅਕਤੀ ਤੇ ਉਸ ਦੇ ਦਾਇਰੇ ਤੋਂ ਬਾਹਰ ਦਾ ਬੋਝ ਨਹੀਂ ਪਾਉਂਦਾ। (ਕਿਸੇ ਉੱਪਰ ਉਸ ਦੀ ਸਮਰੱਥਾ ਤੋਂ ਵੱਧ ਬੋਝ ਨਹੀਂ ਪਾਉਂਦਾ)

ਇਸਦੇ ਸਿਹਰੇ ਉਹ ਹੈ ਜੋ ਉਸਨੇ ਕਮਾਇਆ ਹੈ, ਅਤੇ ਇਸਦੇ ਵਿਰੁੱਧ ਉਹ ਹੈ ਜੋ ਇਸਨੇ ਕਮਾਇਆ ਹੈ

[ਉਸ ਨੂੰ ਉਸ (ਚੰਗੇ) ਦਾ ਫਲ ਮਿਲਦਾ ਹੈ ਜੋ ਉਸ ਨੇ ਕਮਾਇਆ ਹੈ, ਅਤੇ ਉਸ ਨੂੰ ਉਸ (ਬਦੀ) ਦੀ ਸਜ਼ਾ ਮਿਲਦੀ ਹੈ ਜੋ ਉਸ ਨੇ ਕਮਾਇਆ ਹੈ।
ਇਸ ਨੇ ਜੋ ਚੰਗਾ ਪ੍ਰਾਪਤ ਕੀਤਾ ਹੈ ਉਸ ਦਾ ਨਤੀਜਾ ਭੁਗਤੇਗਾ,
ਅਤੇ ਇਹ ਉਸ [ਬੁਰਾਈ] ਦਾ ਨਤੀਜਾ ਭੁਗਤੇਗਾ ਜੋ ਇਸ ਨੇ ਕਮਾਈ ਹੈ।]
2:286

ਸਾਨੂੰ ਅੱਲ੍ਹਾ 'ਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ, ਕਿਉਂਕਿ ਉਹ ਜਾਣਦਾ ਹੈ ਕਿ ਸਾਡੇ ਲਈ ਸਭ ਤੋਂ ਵਧੀਆ ਕੀ ਹੈ।
ਅਸੀਂ ਲਗਾਤਾਰ ਅੱਗੇ ਵਧਦੇ ਰਹਿਣਾ ਹੈ ਅਤੇ ਅੱਗੇ ਵੱਧਣ ਵਿੱਚ ਆਉਣ ਵਾਲੀ ਹਰ ਪਰੇਸ਼ਾਨੀ ਅਤੇ ਰੁਕਾਵਟ ਨੂੰ ਦੂਰ ਕਰਨ ਲਈ, ਅਸੀਂ ਅੱਲ੍ਹਾ ਅਲ ਮੁਜੀਬ ਵੱਲ ਹੀ ਮੁੜਨਾ ਹੈ, ਉਸ ਦੀ ਮਨਜ਼ੂਰੀ ਲਈ ਅਤੇ ਉਸ ਦੀ ਅਗਵਾਈ ਦੀ ਮੰਗ ਕਰਦੇ ਹੋਏ,
ਜੇ ਅੱਲ੍ਹਾ ਤੁਹਾਡੀ ਮਦਦ ਕਰੇ, ਕੋਈ ਵੀ ਤੁਹਾਡੇ ਤੇ ਕਾਬੂ ਨਹੀਂ ਪਾ ਸਕਦਾ, ਪਰ ਜੇ ਉਹ ਤੁਹਾਨੂੰ ਤਿਆਗ ਦੇਵੇ, ਤਾਂ ਕੌਣ ਹੈ ਜੋ ਉਸ ਤੋਂ ਬਾਅਦ ਤੁਹਾਡੀ ਮਦਦ ਕਰ ਸਕਦਾ ਹੈ?

## ਦੁਆ ਬਾਰੇ ਕੁੱਝ ਜਰੂਰੀ ਗੱਲਾਂ

ਦੁਆ ਇਬਾਦਤ ਹੈ
ਅਬੂ ਦਾਊਦ 1479 ਸਹੀ

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਤੁਹਾਡੇ ਰੱਬ ਨੇ ਆਖਿਆ, ਮੈਨੂੰ ਪੁਕਾਰੋ, ਮੈਂ ਤੁਹਾਨੂੰ ਜਵਾਬ ਦਿਆਂਗਾ.

ਸੱਚਮੁੱਚ, ਜੋ ਮੇਰੀ ਇਬਾਦਤ ਕਰਨ ਤੋਂ ਘਮੰਡ ਕਰਦੇ ਹਨ, ਉਹ ਬੇਇੱਜ਼ਤ ਹੋ ਕੇ ਜਹੰਨਮ ਵਿੱਚ ਦਾਖਲ ਹੋਣਗੇ।
40:60

ਦੁਆ ਕਰਨ ਦੇ ਤਰੀਕੇ

1. ਹੱਥ ਉਠਾ ਕੇ ਦੁਆ ਕਰਨਾ
(ਸਹੀ ਬੁਖਾਰੀ 6383)

2. ਬਿਨਾਂ ਹੱਥ ਉਠਾਏ ਦੁਆ ਕਰਨਾ

(ਮਸਜਿਦ ਵਿੱਚ ਦਾਖਿਲ ਅਤੇ ਬਾਹਰ ਆਉਣ ਦੀ ਦੁਆ, ਅਜ਼ਾਨ ਤੋਂ ਬਾਅਦ ਦੀ ਦੁਆ, ਬਾਥਰੂਮ ਵਿੱਚ ਜਾਣ ਅਤੇ ਬਾਹਰ ਆਉਣ ਸਮੇਂ ਦੀ ਦੁਆ, ਆਦਿ ਇਸੇ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਦੁਆਂਵਾ ਜੋ ਅਸੀਂ ਬਿਨਾਂ ਹੱਥ ਉਠਾਏ ਕਰਦੇ ਹਾਂ)

3. ਤਸ਼ਾਹੁਦ ਦਰਮਿਆਨ ਉਂਗਲੀ ਦੇ ਇਸ਼ਾਰੇ ਨਾਲ ਦੁਆ ਕਰਨਾ
(ਸਹੀ ਮੁਸਲਿਮ 580)

4. ਸਜਦੇ ਵਿੱਚ ਦੁਆ ਕਰਨਾ
(ਸਹੀ ਮੁਸਲਿਮ 482)

5. ਇਸਤਿਸਕਾ ਦੀ ਨਮਾਜ਼, ਦੁਆ ਅਤੇ ਚਾਦਰ ਦਾ ਪਾਸਾ ਪਲਟਣਾ
(ਸਹੀ ਬੁਖਾਰੀ 1012)

6. ਦੁਆ ਏ ਕੁਨੂਤ ਅਤੇ ਦੁਆ ਏ ਨਾਜਿਲਾ

7. ਜਨਾਜ਼ੇ ਦੀ ਨਮਾਜ਼ ਦੇ ਦੌਰਾਨ ਦੁਆ

ਅਤੇ ਇਸੇ ਤਰ੍ਹਾਂ ਹੋਰ

ਇਬਾਦਤ ਲਈ 2 ਸ਼ਰਤਾਂ ਜਰੂਰੀ ਹਨ
1. ਖਾਲਿ਼ਸ ਅੱਲ੍ਹਾ ਤਾਅਲਾ ਦੀ ਰਜ਼ਾ ਲਈ
2. ਖਾਲਿ਼ਸ ਨਬੀ ﷺ ਦੇ ਤਰੀਕੇ ਤੇ

ਇਸ ਲਈ ਨਬੀ ﷺ ਨੇ ਜਿਸ ਮੌਕੇ ਤੇ ਜਿਸ ਤਰੀਕੇ ਨਾਲ ਦੁਆ ਕੀਤੀ ਹੈ ਸਾਨੂੰ ਵੀ ਉਸੇ ਤਰੀਕੇ ਨਾਲ ਦੁਆ ਕਰਨੀ ਚਾਹੀਦੀ ਹੈ।

## ਦੁਆ ਦੀ ਮਕਬੂਲੀਅਤ ਦੇ ਲਿਹਾਜ਼ ਤੋਂ ਕੁੱਝ ਖਾਸ ਵਕਤ

1. ਰਾਤ ਦੇ ਆਖਰੀ ਤਿਹਾਈ ਹਿੱਸੇ ਵਿੱਚ
ਸਹੀ ਬੁਖਾਰੀ 1145

2. ਅਜ਼ਾਨ ਅਤੇ ਇਕਾਮਤ ਦੇ ਦਰਮਿਆਨ
ਅਬੂ ਦਾਊਦ 521 ਸਹੀ

3. ਜੁਮਾ ਵਾਲੇ ਦਿਨ ਇੱਕ ਖਾਸ ਸਮਾਂ
ਸਹੀ ਬੁਖਾਰੀ 935

4. ਨਮਾਜ਼ ਦੌਰਾਨ ਸਜਦੇ ਵਿੱਚ ਦੁਆ
ਸਹੀ ਮੁਸਲਿਮ 482

5. ਜੰਗ ਦੇ ਸਮੇਂ ਦੁਆ
ਅਬੂ ਦਾਊਦ 2540 (ਸਹੀ)
ਉਹ ਜਿਹਨਾਂ ਦੀ ਦੁਆ ਰੱਦ ਨਹੀਂ ਕੀਤੀ ਜਾਂਦੀ

ਰੋਜ਼ੇਦਾਰ ਦੀ ਦੁਆ, ਆਦਿਲ ਹੁਕਮਰਾਨ ਦੀ ਦੁਆ, ਮਜ਼ਲੂਮ ਦੀ ਦੁਆ
ਤਿਰਮੀਜ਼ੀ 3598 ਹਸਨ

ਮਜ਼ਲੂਮ ਦੀ ਬਦ ਦੁਆ ਤੋਂ ਬਚੋ
ਸਹੀ ਬੁਖਾਰੀ 4347

ਮੁਸਾਫ਼ਿਰ ਦੀ ਦੁਆ, ਮਾਪਿਆਂ ਦੀ ਆਪਣੇ ਬੱਚਿਆਂ ਲਈ ਦੁਆ
ਤਿਰਮੀਜ਼ੀ 3448 ਹਸਨ

ਜਿਸ ਦਾ ਖਾਣਾ-ਪੀਣਾ, ਪਹਿਨਣਾ ਅਤੇ ਕਮਾਈ ਹਰਾਮ ਹੋਵੇ ਉਸਦੀ ਦੁਆ ਕਬੂਲ ਨਹੀਂ ਕੀਤੀ ਜਾਂਦੀ।
ਸਹੀ ਮੁਸਲਿਮ 1015

ਦੁਆ ਬਾਰੇ ਜਿਆਦਾ ਜਾਣਕਾਰੀ ਲਈ ਕਲਿੱਕ ਕਰੋ